੧ੴ ਸਤਿਗੁਰ ਪ੍ਰਸਾਦਿ



ਕੁੱਝ

# ਸਿੰਘ ਸਭਾ ਲਹਿਰ

ਬਾਰੇ



ਪ੍ਰਕਾਸ਼ਕ

## ਸ੍ਰੀ ਗੁਰੂ ਸਿੰਘ ਸਭਾ (ਮਾਲ ਰੋਡ)



ਪਟਿਆਲਾ

# ਸ੍ਰੀ ਗੁਰੂ ਸਿੰਘ ਸਭਾ

੧੮੪੯ ਦੀਆਂ ਲੜਾਈਆਂ ਉਪਰੰਤ ਪੰਜਾਬ ਅੰਗ੍ਰੇਜ਼ਾਂ ਦੇ ਅਧੀਨ ਆ ਗਿਆ। ਪੰਜਾਬੀ ਵਿਸ਼ੇਸ਼ ਕਰਕੇ ਸਿੱਖ ਨਿਰਾਸ਼ ਹੋ ਗਏ। ਉਨ੍ਹਾਂ ਅੰਗ੍ਰੇਜ਼ਾਂ ਤੋਂ ਪੰਜਾਬ ਦਾ ਰਾਜ ਖੋਹਣ ਦਾ ਖਿਆਲ ਉੱਕਾ ਹੀ ਛੱਡਕੇ ਆਪਣਾ ਸਾਰਾ ਧਿਆਨ ਧਾਰਮਕ ਉਨਤੀ ਵੱਲ ਲਾ ਦਿੱਤਾ।

੧੮੭੨ ਵਿੱਚ ਨਾਮਧਾਰੀ ਲਹਿਰ ਚਲੀ, ਜਿਸ ਦਾ ਮਨੋਰਥ ਸਿੱਖਾਂ ਵਿੱਚ ਗਵਾਚੀ ਸਾਦਗੀ, ਸੇਵਾ ਭਾਵ, ਗੁਰਬਾਣੀ ਪ੍ਰਚਾਰ ਆਦਿ ਲਈ ਤੜਪ ਪੈਦਾ ਕਰਨੀ ਸੀ। ਨਾਮਧਾਰੀ ਲਹਿਰ ਨੂੰ ਕੂਕਾ ਲਹਿਰ ਵੀ ਕਿਹਾ ਜਾਂਦਾ ਹੈ। ਕੂਕਾ ਲਹਿਰ ਛੇਤੀ ਹੀ ਰਾਜਸੀ ਰੰਗਤ ਫੜ ਗਈ ਅਤੇ ਕੂਕਿਆਂ ਨੇ ਬਦੇਸ਼ੀ ਸਰਕਾਰ, ਬਦੇਸ਼ੀ ਵਿਦਿਆ ਅਤੇ ਬਦੇਸ਼ੀ ਮਾਲ ਦੀ ਵਰਤੋਂ ਵਿਰੁੱਧ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੇ ਆਗੂ ਬਾਬਾ ਰਾਮ ਸਿੰਘ ਨੂੰ ਜਲਾ ਵਤਨ ਕਰਕੇ ਬ੍ਰਹਮਾ ਭੇਜ ਦਿੱਤਾ। ਉਸ ਦੇ ਪੰਜਾਬ ਛੱਡਣ ਉਪਰੰਤ ਇਸ ਲਹਿਰ ਦੀ ਤੇਜ਼ੀ ਮੱਠੀ ਪੈ ਗਈ।

ਪੰਜਾਬ ਦਾ ਰਾਜ ਪ੍ਰਾਪਤ ਕਰਕੇ ਅੰਗ੍ਰੇਜ਼ਾ ਨੇ ਈਸਾਈਅਤ ਦਾ ਖੁਲ੍ਹਮ ਖੁਲ੍ਹਾ ਪ੍ਰਚਾਰ ਅਰੰਭ ਕਰ ਦਿੱਤਾ। ਇਸ ਮੰਤਵ ਦੀ ਪੂਰਤੀ ਲਈ ਉਨ੍ਹਾਂ ਨੇ ਪੰਜਾਬ ਦੇ ਕਈ ਸ਼ਹਿਰਾਂ ਵਿੱਚ ਪ੍ਰਚਾਰ ਕੇਂਦਰ ਖੋਲ੍ਹੇ। ਇਸ ਬਦੇਸ਼ੀ ਧਰਮ ਦੇ ਪੈ ਰਹੇ ਪ੍ਰਭਾਵ ਨੂੰ ਰੋਕਣ ਲਈ ਹਿੰਦੂ ਅਤੇ ਸਿੱਖ ਇਕੱਠੇ ਹੋ ਗਏ। ਭਾ. ਜਵਾਹਰ ਸਿੰਘ, ਭਾ. ਮਈਆ ਸਿੰਘ, ਭਾ. ਦਿੱਤ ਸਿੰਘ ਅਤੇ ਕਈ ਹੋਰ ਸੱਜਣ "ਸਰਬ ਹਿੰਦ ਆਰੀਆ ਪਰਉਪਕਾਰਨੀ ਸਭਾ" ਦੇ ਸਰਗਰਮ ਮੈਂਬਰ ਬਣ ਗਏ; ਪਰ ਕੁੱਝ ਕੱਟੜ ਅਤੇ ਮੁਤਅਸਬੀ ਹਿੰਦੂ ਅਤੇ ਆਰੀਆ ਸਮਾਜੀ ਆਗੂਆਂ, ਜਿਵੇਂ ਪੰਡਤ ਸ਼ਰਧਾ ਰਾਮ ਫਲੌਰੀ, ਪੰਡਤ ਗੁਰੂ ਦੱਤ ਅਤੇ ਲੇਖ ਰਾਜ, ਨੇ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿੱਖੀ ਵਿਰੁੱਧ ਬੜੇ ਦਿਲ ਦੁਖਾਵੇਂ ਸ਼ਬਦ ਬੋਲੇ। ਸਿੱਖ ਇਨ੍ਹਾਂ ਨੂੰ ਬਰਦਾਸਤ ਨਾ ਕਰ ਸਕੇ। ਉਨ੍ਹਾਂ ਨੇ ਆਰੀਆ ਸਮਾਜ ਛੱਡ ਦਿੱਤਾ। ਇਸੇ ਸਮੇਂ ਹੋਰ ਦੁਰਘਟਨਾ ਵਾਪਰੀ। ਮਿਸ਼ਨ ਹਾਈ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ-ਅਤਰ ਸਿੰਘ, ਆਇਆ ਸਿੰਘ, ਸੰਤੋਖ ਸਿੰਘ ਅਤੇ ਸਾਧੂ ਸਿੰਘ, ਈਸਾਈ ਪ੍ਰਚਾਰਕਾਂ ਦੇ ਅਸਰ ਅਧੀਨ, ਈਸਾਈ ਮਤ ਧਾਰਨ ਲਈ ਤਿਆਰ ਹੋ ਗਏ। ਇਹ ਸਿੱਖਾਂ ਲਈ ਇਕ ਵੰਗਾਰ ਸੀ। ਅੰਮ੍ਰਿਤਸਰ ਦੇ ਪ੍ਰਸਿੱਧ ਪਤਵੰਤੇ ਸਿੱਖ ਇਨ੍ਹਾਂ ਦੇ ਮਾਪਿਆਂ ਨੂੰ ਮਿਲੇ ਅਤੇ ਇਨ੍ਹਾਂ ਨੂੰ ਇਸਾਈ ਬਣਨੋ ਰੋਕ ਦਿੱਤਾ।

ਅਡੋਲ ਸਿੱਖਾਂ ਨੂੰ ਦੂਜੇ ਧਰਮਾਂ ਵਿੱਚ ਜਾਣ ਤੋਂ ਅਤੇ ਸਿੱਖਾਂ ਨੂੰ ਰਹਿਤ ਮਰਿਆਦਾ ਵਿੱਚ ਤਿਆਰ ਬਰ ਤਿਆਰ ਰੱਖਣ ਲਈ, ਸਿੱਖਾਂ ਕੋਲ ਆਪਣੀ ਜਥੇਬੰਦੀ ਬਣਾਉਣ ਤੋਂ ਛੁਟ ਹੋਰ ਕੋਈ ਚਾਰਾ ਨਹੀਂ ਸੀ।

ਸ੍ਰ: ਠਾਕਰ ਸਿੰਘ ਸੰਧਾਵਾਲੀਏ ਨੇ ੧੮੭੩ ਵਿੱਚ ਅੰਮ੍ਰਿਤਸਰ ਵਿੱਚ ਲਿਖੇ ਪੜ੍ਹੇ ਸਿੱਖਾਂ ਦੀ ਇੱਕਤ੍ਰਤਾ ਸੱਦੀ, ਜਿਸ ਵਿੱਚ ਬਾਬਾ ਖੇਮ ਸਿੰਘ, ਗਿਆਨੀ ਹਜ਼ਾਰਾ ਸਿੰਘ, ਗਿਆਨੀ ਗਿਆਨ ਸਿੰਘ, ਗਿਆਨੀ ਸਰਦੂਲ ਸਿੰਘ ਅਤੇ ਕਪੂਰਥਲੇ ਦੇ ਕੰਵਰ ਬਿਕ੍ਰਮ ਸਿੰਘ ਨੇ ਦਰਸ਼ਨ ਦਿੱਤੇ ਅਤੇ ਅੰਮ੍ਰਿਤਸਰ ਵਿੱਚ ਪਹਿਲੀ ਸਿੰਘ ਸਭਾ ਕਾਇਮ ਕੀਤੀ ਗਈ। ਇੱਕ ਹੋਰ ਸਿੰਘ ਸਭਾ ੧੮੭੯ ਵਿੱਚ ਲਾਹੌਰ ਵਿੱਚ ਬਣੀ।

ਸਿੰਘ ਸਭਾ ਲਹਿਰ ਦੇ ਇਤਿਹਾਸ ਵਿੱਚ ੧੮੮੨ ਦਾ ਸਾਲ ਬੜੀ ਮਹੱਤਤਾ ਰੱਖਦਾ ਹੈ, ਕਿਉਂਕਿ ਇਸ ਸਾਲ ਰਾਵਲਪਿੰਡੀ, ਪੇਸ਼ਾਵਰ, ਬੰਨੂ, ਕੋਹਾਟ, ਐਬਟਾਬਾਦ, ਜਿਹਲਮ, ਕੋਇਟਾ, ਮੁਲਤਾਨ, ਲਇਲਪੁਰ ਗੁਜਰਾਂਵਾਲਾ, ਜਲੰਧਰ, ਲੁਧਿਆਣਾ, ਪਟਿਆਲਾ, ਅੰਬਾਲਾ, ਜੀਂਦ ਅਤੇ ਫਰੀਦਕੋਟ ਵਿੱਚ ਸਿੰਘ ਸਭਾਵਾਂ ਬਣੀਆਂ। ਉੱਤਰ ਪ੍ਰਾਂਤ ਦੇ ਸਿੱਖ ਵੀ ਪਿੱਛੇ ਨਾ ਰਹੇ, ਉਨ੍ਹਾਂ ਨੇ ਆਗਰਾ ਅਤੇ ਕਈ ਹੋਰ ਸ਼ਹਿਰਾਂ ਵਿੱਚ ਸਿੰਘ ਸਭਾਵਾਂ ਕਾਇਮ ਕੀਤੀਆਂ। ਕਲਕੱਤੇ ਵਿੱਚ ਵੀ ਸਿੰਘ ਸਭਾ ਬਣ ਗਈ।

ਹੁਣ ਅਸੀਂ ਆਪਣੀ ਸਿੰਘ ਸਭਾ ਦਾ ਉਲੇਖ ਅਰੰਭਦੇ ਹਾਂ। ਇਹ ਸਭਾ, ਜਿਵੇਂ ਉੱਤੇ ਦੱਸਿਆ ਗਿਆ ਹੈ ੧੮੮੨ ਵਿੱਚ ਬਣੀ। ਉਸ ਵੇਲੇ ਸਭਾ ਦੀਆਂ ਇਕਤ੍ਰਤਾਵਾਂ, ਦੀਵਾਨ ਅਤੇ ਸਮਾਗਮ ਨਾਰਦਾਣਾ ਦੇ ਲਾਗੇ ਇਕ ਇਮਾਰਤ ਵਿੱਚ ਹੁੰਦੇ ਸਨ। ਸਭਾ ਦੇ ਮਨੋਰਥ ਅਤੇ ਕਾਰਜ-ਕਰਮ ਏਨੇ ਖਿੱਚ ਭਰੇ ਅਤੇ ਲਾਭਦਾਇਕ ਸਨ ਕਿ ਸੰਗਤਾਂ ਬੜੀ ਭਾਰੀ ਗਿਣਤੀ ਵਿੱਚ ਦਰਸ਼ਨ ਦੇਣ ਲਗੀਆਂ। ਏਥੇ ਵੱਡੇ ਵੱਡੇ ਇਕੱਠਾਂ ਲਈ ਕਾਫੀ ਥਾਂ ਨਹੀ

ਸੀ। ਇਸ ਲਈ ਕਿਸੇ ਹੋਰ ਖੁਲ੍ਹੇ ਥਾਂ ਦੀ ਲੋੜ ਅਨੁਭਵ ਹੋਈ।

ਪਟਿਆਲਾ ਸ਼ਹਿਰ ਦੇ ਪਤਵੰਤੇ ਅਤੇ ਇਸ ਸਭਾ ਦੇ ਮੈਂਬਰ ਸ੍ਰ ਪਰਤਾਪ ਸਿੰਘ ਦੀ ਸਰਕਰਦਗੀ ਅਧੀਨ ੧੯ ਅਕਤੂਬਰ ੧੯੬੪ ਨੂੰ ਮਹਾਰਾਜਾ ਧਿਰਾਜ ਰਾਜਿੰਦਰ ਸਿੰਘ ਜੀ ਨੂੰ ਮਿਲੇ ਅਤੇ ਉਨ੍ਹਾਂ ਦੀ ਸੇਵਾ ਵਿੱਚ ਖੁਲ੍ਹੀ ਥਾਂ ਬਖਸ਼ਣ ਲਈ ਬੇਨਤੀ ਕੀਤੀ। ਮਹਾਰਾਜ ਸਹਿਬ ਨੇ ਪਟਿਆਲਾ ਨਿਵਾਸੀ ਸਿੱਖਾਂ ਦੀ ਰਾਜਿੰਦ੍ਰਾ ਕਲੱਬ, ਬਾਰਾਂਦਰੀ ਵਿੱਚ ਇਕ ਇਕੱਤ੍ਰਤਾ ਸੱਦੀ ਅਤੇ ਪਰਸਪਰ ਵਿਚਾਰ ਉਪਰੰਤ ਅਪਾਰ ਪ੍ਰਸੰਨਤਾ ਸਹਿਤ ਠੰਢੀ ਸੜਕ ਦੇ ਨਾਲ ੨੫ ਵਿੱਘੇ ਜ਼ਮੀਨ ਸ੍ਰੀ ਗੁਰੂ ਸਿੰਘ ਸਭਾ ਨੂੰ ਪਰਦਾਨ ਕਰ ਦਿੱਤੀ। ਇਸ ਟੁਕੜੇ ਵਿੱਚ, ਸ਼ਾਹੀ ਸਰਪਰਸਤੀ ਅਤੇ ਸਿੰਘਾਂ ਦੀ ਮਾਯਕ ਸਹਾਇਤਾ ਨਾਲ ਇਕ ਸੁੰਦਰ ਇਮਾਰਤ ਬਣ ਗਈ। ਮਹਾਰਾਜਾ ਰਾਜਿੰਦ੍ਰ ਸਿੰਘ ਜੀ ਦੇ ਦਾਨ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਸਭਾ ਦੇ ਵਿਸ਼ਾਲ ਹਾਲ ਦਾ ਨਾਂ ਰਾਜਿੰਦ੍ਰਾ ਹਾਲ ਰੱਖਿਆ ਗਿਆ। ਇਸ ਸਭਾ ਦੀ ਉਸਾਰੀ ਵਿੱਚ ਫੌਜ ਦੇ ਜੁਆਨਾਂ ਨੇ ਨਿਸ਼ਕਾਮ ਸੇਵਾ ਕੀਤੀ। ਇਸ ਗੱਲ ਵਿੱਚ ਕੋਈ ਅਤਿਕਥਨੀ ਨਹੀਂ ਕਿ ਇਮਾਰਤ ਦੇ ਨਾਲ ਲਗਦਾ ਚੌਂਤਰਾ ਫੌਜੀ ਸਿੰਘਾਂ ਦੀ ਅਥੱਕ ਸੇਵਾ ਸਦਕੇ ਇਕ ਰਾਤ ਵਿੱਚ ਹੀ ਤਿਆਰ ਹੋਇਆ। ਫੇਰ ਲੋੜ ਅਨੁਸਾਰ ਰਹਾਇਸ਼ੀ ਅਤੇ ਲੰਗਰ ਲਈ ਕਮਰੇ ਬਣਾਏ ਗਏ।

ਇਸ ਸਭਾ ਦਾ ਪ੍ਰਬੰਧ ਇਕ ਕਾਰਜ ਸਾਧਕ ਕਮੇਟੀ ਦੇ ਹੱਥ ਹੈ, ਜੋ ਹਰ ਸਾਲ ਸਭਾ ਦੇ ਸਾਰੇ ਮੈਂਬਰਾਂ ਵਿਚੋਂ ਚੁਣੀ ਜਾਂਦੀ ਹੈ। ਇਸ ਸਭਾ ਦੇ ਪ੍ਰਧਾਨ ਪਟਿਆਲਾ ਸ਼ਾਹੀ ਘਰਾਣੇ ਦੇ ਮੈਂਬਰ, ਰਿਆਸਤ ਦੇ ਮੰਤ੍ਰੀ ਅਤੇ ਵੱਡੇ ਵੱਡੇ ਪ੍ਰਸਿਧ ਵਿਅਕਤੀ ਰਹੇ ਹਨ। ਜਿਨ੍ਹਾਂ ਵਿਚੋਂ ਰਾਜਾ ਰਘਬੀਰ ਸਿੰਘ,

ਸਰਦਾਰ ਭਗਵਾਨ ਸਿੰਘ, ਵਜ਼ੀਰ ਬਚਿਤ੍ਰ ਸਿੰਘ ਹਰੀਕਾ, ਸ੍ਰ: ਗਿਆਨ ਸਿੰਘ ਰਾੜਵਾਲਾ ਅਤੇ ਸ੍ਰ: ਕਰਤਾਰ ਸਿੰਘ ਸੰਧੂ, ਸ੍ਰ: ਭਰਪੂਰ ਸਿੰਘ ਧਾਲੀਵਾਲ ਅਤ ਸ੍ਰ: ਗੁਰਬਖਸ਼ੀਸ਼ ਸਿੰਘ ਕਰਮ ਗੜ੍ਹੀਆ ਨਾਂ ਵਿਸ਼ੇਸ਼ ਕਰਕੇ ਵਰਨਣ ਯੋਗ ਹਨ। ਹੁਣ ਇਹ ਸਭਾ ਦਲੀਪ ਸਿੰਘ ਜੀ ਗਾਰਡੀਅਨ ਦੀ ਪ੍ਰਧਾਨਗੀ ਦੇ ਹੇਠ ਪੰਥ ਦੀ ਸੇਵਾ ਕਰ ਰਹੀ ਹੈ। ਇੱਹ ਗੱਲ ਵੱਡੀ ਮਾਣ ਵਾਲੀ ਹੈ ਕਿ ਪਟਿਆਲਾ ਰਿਆਸਤ ਦੀਆਂ ਸਿੱਖ ਸੰਸਥਾਵਾਂ ਅਤੇ ਗੁਰਦੁਆਰੇ ਇਸ ਸਭਾ ਤੋਂ ਅਗਵਾਈ ਅਤੇ ਸਲਾਹ ਮਸ਼ਵਰੇ ਲੈਂਦੇ ਰਹੇ।

ਪੰਜਾਬੀ ਦੀ ਉਨਤੀ ਸਭਾ ਦੇ ਵੱਡੇ ਮਨੋਰਥਾਂ ਵਿਚੋਂ ਹੈ। ਲਗ ਭਗ ੭੦ ਸਾਲ ਹੋਏ ਮਹਿੰਦਰਾ ਕਾਲਜ, ਪਟਿਆਲਾ ਦੇ ਪ੍ਰਿੰਸੀਪਲ ਨੇ ਥਾਂ ਦੀ ਤੰਗੀ ਦੇ ਕਾਰਨ, ਆਪਣੇ ਕਾਲਜ ਵਿੱਚ ਚਲਦੀਆਂ ਬੁਧੀਮਾਨ, ਵਿਦ੍ਵਾਨ ਅਤੇ ਗਿਆਨੀ ਸ਼੍ਰੇਣੀਆਂ ਨੂੰ ਤੋੜਨ ਲਈ ਸਰਕਾਰ ਨੂੰ ਲਿਖਿਆ। ਸਭਾ ਦੇ ਕਰਮਚਾਰੀਆਂ ਨੂੰ ਬੜਾ ਦੁਖ ਹੋਇਆ। ਉਨ੍ਹਾਂ ਨੂੰ ਸਰਕਾਰ ਨੂੰ ਬੇਨਤੀ ਕੀਤੀ ਕਿ ਇਹ ਸ਼੍ਰੇਣੀਆਂ ਤੋੜੀਆਂ ਨਾ ਜਾਣ। ਇਨ੍ਹਾਂ ਦੇ ਚਲਾਉਣ ਲਈ ਸਭਾ ਦੀ ਇਮਾਰਤ ਹਾਜ਼ਰ ਹੈ। ਸਰਕਾਰ ਨੇ ਇਸ ਗੱਲ ਨੂੰ ਪ੍ਰਵਾਨ ਕਰਕੇ ਸ਼੍ਰੇਣੀਆਂ ਇਥੇ ਘੱਲ ਦਿਤੀਆਂ, ਜੋ ਸਭਾ ਵਿੱਚ ੫੦ ਸਾਲ ਚਲਦੀਆਂ ਰਹੀਆਂ। ਸਭਾ ਨੇ ਇਨ੍ਹਾਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੀ ਹਰ ਤਰ੍ਹਾਂ ਸਹਾਇਤਾ ਕੀਤੀ।

ਇਸ ਸਭਾ ਨੇ ੧੯੨੪ ਵਿੱਚ ਪੰਦਰ੍ਹਵੀਂ ਸਿੱਖ ਵਿਦਿਅਕ ਕਾਨਫ੍ਰੰਸ ਸੱਦੀ। ਸਰ ਸੁੰਦਰ ਸਿੰਘ ਮਜੀਠੀਏ ਨੇ ਇਸ ਕਾਨਫ੍ਰੰਸ ਦੀ ਪ੍ਰਧਾਨਗੀ ਕੀਤੀ। ਇਸ ਮਹਾਨ ਕਾਰਜ ਨੂੰ ਸਿਰੇ ਚ੍ਹੜਨ ਲਈ ਸਭਾ ਦੇ

ਕਰਮਚਾਰੀਆਂ ਨੇ ਰਾਤ ਦਿਨ ਕੰਮ ਕੀਤਾ। ਕਾਨਫ੍ਰੰਸ ਵਿੱਚ ਬਾਹਰੋਂ ਆਏ ਸੱਜਣਾਂ ਦੀ ਬੜੇ ਪ੍ਰੇਮ ਭਾਵ ਨਾਲ ਸੇਵਾ ਕੀਤੀ ਅਤੇ ਕਾਨਫ੍ਰੰਸ ਦੇ ਲੰਮੇ ਕਾਰਜ-ਕਰਮ ਨੂੰ ਬੜੇ ਸੁਚੱਜੇ ਢੰਗ ਨਾਲ ਸੰਪੂਰਨ ਕੀਤਾ।

ਇਸ ਕਾਨਫ੍ਰੰਸ ਤੋਂ ਬਚੀ ਹੋਈ ਰਕਮ, ਸ੍ਰੀ ਹਜ਼ੂਰ ਮਾਹਾਰਾਜਾ ਭੁਪਿੰਦਰ ਸਿੰਘ ਜੀ ਅਤੇ ਸ੍ਰ: ਨਰਨਾਰਾਇਣ ਸਿੰਘ ਜੀ ਦੇ ਦਾਨ ਨਾਲ ਸਭਾ ਨੇ ਭੁਪਿੰਦਰਾ ਨਰ ਨਾਰਾਇਣ ਖਾਲਸਾ ਪਾਲੀਟੈਕਨਿਕ, ਰਾਜਿੰਦਾ ਦੇਵਾ ਯਤੀਮ ਖਾਨਾ ਦੀ ਇਮਾਰਤ ਵਿੱਚ ਖੋਲ੍ਹਿਆ।

ਆਦਮ ਗਿਣਤੀ ਦੇ ਸਮੇਂ ਸਭਾ ਆਪਣੇ ਰਾਗੀ ਜਥੇ ਅਤੇ ਪ੍ਰਚਾਰਕ ਪਿੰਡਾਂ ਵਿੱਚ ਘੱਲਦੀ ਰਹੀ, ਜੋ ਲੋਕਾਂ ਨੂੰ ਉਨ੍ਹਾਂ ਦੇ ਧਰਮ ਅਤੇ ਬੋਲੀ ਦਾ ਠੀਕ ਇੰਦਰਾਜ ਕਰਵਾਉਣ ਲਈ ਦਸਦੇ ਰਹੇ। ਇਸ ਦੇ ਨਾਲ ਹੀ ਸਿੱਖੀ ਪ੍ਰਚਾਰ ਵੀ ਹੁੰਦਾ ਰਿਹਾ।

੧੯੪੭ ਵਿੱਚ ਪੱਛਮੀ ਪਾਕਿਸਤਾਨ ਤੋਂ ਆਏ ਸ਼ਰਨਾਰਥੀਆਂ ਨੂੰ ਮਹਾਰਾਜਾ ਸਹਿਬ ਨੇ ਜੀ ਆਇਆਂ ਆਖਿਆ। ਉਨ੍ਹਾਂ ਲਈ ਪਟਿਆਲਾ ਵਿੱਚ ਦੋ ਸ਼ਰਨਾਰਥੀ ਕੈਂਪ ਖੋਲ੍ਹੇ ਗਏ-ਇਕ ਗੁਰਦੁਆਰਾ ਸਾਹਿਬ ਸ੍ਰੀ ਦੂਖ ਨਿਵਾਰਣ ਅਤੇ ਦੂਜਾ ਡੇਰਾ ਬਾਬਾ ਜੱਸਾ ਸਿੰਘ ਵਿੱਚ। ਇਸ ਸਭਾ ਨੇ ਵੀ ਇਕ ਕੈਂਪ ਆਪਣੇ ਇਹਾਤੇ ਵਿੱਚ ਖੋਲ੍ਹਿਆ ਅਤੇ ੫੦੦ ਸ਼ਰਨਾਰਥੀਆਂ ਨੂੰ ਇਸ ਵਿੱਚ ਠਹਿਰਾਇਆ। ਸਭਾ ਨੇ ਇਨ੍ਹਾਂ ਸ਼ਰਨਾਰਥੀਆਂ ਦੀ ਖ਼ੁਰਾਕ ਅਤੇ ਕੱਪੜੇ ਆਦਿ ਦਾ ਪ੍ਰਬੰਧ ਕੀਤਾ। ਜਦ ਤੀਕ ਇਨ੍ਹਾਂ ਨੂੰ ਮਕਾਨ ਨਾ ਮਿਲੇ, ਇਹ ਸ਼ਰਨਾਰਥੀ ਸਭਾ ਵਿੱਚ ਹੀ ਰਹੇ।

ਪਟਿਆਲਾ ਸ਼ਹਿਰ ਵਿੱਚ ਕੁੜੀਆਂ ਦਾ ਕੇਵਲ ਇਕ ਹੀ ਸਕੂਲ ਸੀ।

ਉਦੋਂ ਬਹੁਤ ਘੱਟ ਕੁੜੀਆਂ ਨੂੰ ਦਾਖਲਾ ਮਿਲਦਾ ਸੀ। ਇਸ ਔਕੜ ਨੂੰ ਦੂਰ ਕਰਨ ਲਈ ਇਸ ਸਭਾ ਨੇ ੧੯੫੮ ਵਿੱਚ ਮਹਿੰਦ੍ਰਾ ਕੰਨਿਆ ਮਹਾ ਵਿਦਿਆਲਾ ਨਾਮਕ ਇਕ ਹਾਈ ਸਕੂਲ ਖੋਲ੍ਹਿਆ। ਇਹ ਵਿਦਿਆਲਾ ਬੜੀ ਤਰੱਕੀ ਕਰ ਰਿਹਾ ਹੈ, ਵਿਸ਼ੇਸ਼ ਕਰਕੇ ਖੇਡਾਂ ਵਿੱਚ ਤਾਂ ਇਹ ਵਿਦਿਆਲਾ ਸਾਰੇ ਪੰਜਾਬ ਵਿਚ ਪ੍ਰਸਿੱਧ ਹੈ।

ਮੁੰਡੇ ਅਤੇ ਕੁੜੀਆਂ ਨੂੰ ਉਚੇਰੀ ਸਿਖਿਆ ਦੀਆਂ ਸਹੂਲਤਾਂ ਦੇਣ ਲਈ ਇਸ ਸਭਾ ਨੇ ਗੁਰਦੁਆਰਾ ਸ੍ਰੀ ਦੂਖ ਨਿਵਾਰਣ ਸਾਹਿਬ ਦੇ ਗੁਰੂ ਤੇਗ ਬਹਾਦਰ ਹਾਲ ਵਿੱਚ ੧੯੬੮ ਵਿੱਚ ਡਿਗਰੀ ਕਾਲਜ ਖੋਲ੍ਹਿਆ। ਦੋ ਸਾਲ ਉਪਰੰਤ ਅਧਿਆਪਕਾਂ, ਕਲਰਕਾਂ ਅਤੇ ਕਾਰਖਾਨਿਆਂ ਦੇ ਕਾਰਿੰਦਿਆਂ ਨੂੰ ਸਿਖਿਆ ਦੇਣ ਲਈ ਸੰਝ ਵੇਲੇ ਬੀ.ਏ. ਤੀਕ ਦੀ ਪੜ੍ਹਾਈ ਦਾ ਪ੍ਰਬੰਧ ਕੀਤਾ ਗਿਆ। ੧੯੬੭ ਵਿੱਚ ਪੰਜਾਬੀ ਐਮ. ਏ. ਦੀ ਸ਼੍ਰੇਣੀ ਵੀ ਅਰੰਭ ਹੋ ਗਈ।

ਇਹ ਸਭਾ ਲੋੜਵੰਦੇ ਅਤੇ ਹੋਣਹਾਰ ਵਿਦਿਆਰਥੀਆਂ ਨੂੰ ਮਾਇਕ ਸਹਾਇਤਾ ਵੀ ਦਿੰਦੀ ਹੈ ਸਭਾ ਦੀ ਇਸ ਉਪਕਾਰੀ ਸਹਾਇਤਾ ਨਾਲ ਵਿਦਿਆ ਪ੍ਰਾਪਤ ਕਰਕੇ ਬਹੁਤ ਵਿਦਿਆਰਥੀ ਉੱਚੀਆਂ ਪਦਵੀਆਂ ਉੱਤੇ ਨਿਯੁਕਤ ਹੋਏ।

ਸਭ ਵਿੱਚ ਵੱਡੇ ਵੱਡੇ ਦੀਵਾਨ ਸਜਦੇ ਹਨ। ਗੁਰਪੁਰਬ ਬੜੀ ਸਜ ਧਜ ਨਾਲ ਮਨਾਏ ਜਾਂਦੇ ਹਨ। ਸਭਾ ਦੇ ਆਪਣੇ ਦੋ ਰਾਗੀ ਜਥੇ ਹਨ, ਜੋ ਸਭਾ ਦੇ ਗੁਰਦੁਆਰੇ ਵਿੱਚ ਅੰਮ੍ਰਿਤ ਵੇਲੇ ਅਤੇ ਸ਼ਾਮ ਨੂੰ ਕੀਰਤਨ ਕਰਦੇ ਹਨ। ਧਾਰਮਕ ਪ੍ਰਚਾਰ ਲਈ ਦੂਰ ਦੁਰਾਡੇ ਜਾਂਦੇ ਹਨ। ਲੰਗਰ ਦੀ ਪ੍ਰਥਾ ਸਿੱਖਾਂ ਵਿਚ ਬਹੁਤ ਪੁਰਾਣੀ ਹੈ। ਗੁਰੂ ਅਮਰ ਦਾਸ ਜੀ ਨੇ ਸਭ ਤੋਂ ਪਹਿਲਾਂ ਪੱਕੀ ਤਰ੍ਹਾਂ ਲੰਗਰ ਸ੍ਰੀ ਗੋਇੰਦਵਾਲ ਵਿੱਚ ਸ਼ੁਰੂ ਕੀਤਾ ਸੀ। ਇਸ ਸਭਾ ਵਿੱਚ ਵੀ ਲੰਗਰ ਚਲਦਾ ਹੈ ਅਤੇ ਗੁਰਪੁਰਬਾਂ ਉਤੇ ਤਾਂ ਅਤੁਟ ਲੰਗਰ ਵਰਤਦਾ ਹੈ।

ਇਹ ਲੇਖ ਅਧੂਰਾ ਹੀ ਰਹੇਗਾ, ਜੇਕਰ ਸਿੰਘ ਸਭਾ ਲਹਿਰ ਦੇ ~~ਮੋਢੀਆਂ ਦੇ ਪੂਰਨਿਆਂ ਤੇ ਚਲੰਦੇ~~।

ਉੱਘੇ ਉੱਘੇ ਉਦੇਸ਼ਾਂ ਉੱਤੇ ਪ੍ਰਕਾਸ਼ ਨਾ ਪਾਇਆ ਗਿਆ। ਇਸ ਜਨ ਹਿਤੈਸ਼ੀ ਲਹਿਰ ਨੇ ਸਿੱਖਾਂ ਵਿੱਚ ਧਾਰਮਕ, ਵਿਦਿਅਕ ਅਤੇ ਸਮਾਜਕ ਜਾਗ੍ਰਤੀ ਪੈਦਾ ਕਰ ਦਿਤੀ; ਸਕੂਲ ਅਤੇ ਕਾਲਜ ਖੋਲ੍ਹਕੇ ਅਤੇ ਵਿਦਿਅਕ ਕਾਨਫ੍ਰੰਸਾਂ ਕਰਕੇ ਸਿੱਖਾਂ ਵਿੱਚ ਪ੍ਰਮਾਰਥਕ ਅਤੇ ਸੰਸਾਰਕ ਵਿਦਿਆ ਦਾ ਚਾਅ ਪੈਦਾ ਕਰ ਦਿੱਤਾ। ਖਾਲਸਾ ਕਾਲਜ ਅੰਮ੍ਰਿਤਸਰ, ਜਿਸ ਵਿਚੋਂ ਅਣਗਿਣਤ ਨੌਜਵਾਨ ਖੋਜੀ, ਵਿਗਿਆਨੀ ਅਤੇ ਸਾਹਿਤਾਚਾਰੀਆ ਹੋ ਕੇ ਨਿਕਲੇ, ਸਿੰਘ ਸਭਾ ਦੀ ਹੀ ਉਪਜ ਹੈ।

ਸਿੰਘ ਸਭਾ ਲਹਿਰ ਨੇ ਸਿੱਖਾਂ ਨੂੰ ਪੁਰਾਣੇ ਵਹਿਮਾਂ ਅਤੇ ਭਰਮਾਂ ਦੇ ਜਿਲ੍ਹਣ ਵਿਚੋਂ ਕੱਢਿਆ ਅਤੇ ਦਸ਼ਮੇਸ਼ ਪਿਤਾ ਦੇ ਪਾਏ ਪੂਰਨਿਆਂ ਉੱਤੇ ਚਲਣ ਲਈ ਪ੍ਰੇਰਿਆ। ਭਾਈ ਦਿੱਤ ਸਿੰਘ ਜੀ ਨੇ ਭਰਮਾਂ ਦੇ ਵਿਰੁੱਧ ਕਈ ਪ੍ਰਭਾਵਸ਼ਾਲੀ ਪੁਸਤਕਾਂ ਲਿਖੀਆਂ।

ਸਿੱਖਾਂ ਵਿਚੋਂ ਜ਼ਾਤ ਪਾਤ ਦਾ ਭੂਤ, ਜੋ ਹਜ਼ਾਰਾਂ ਸਾਲ ਤੋਂ ਉਨ੍ਹਾਂ ਨੂੰ ਚਮੜਿਆ ਹੋਇਆ ਸੀ, ਕੱਢਿਆ। ਇਸ ਲਹਿਰ ਨੇ ਵਿਆਹ,ਸ਼ਾਦੀਆਂ, ਜ਼ੇਵਰਾਂ ਉੱਤੇ ਵੱਧ ਖ਼ਰਚ ਕਰਨ ਦੇ ਵਿਰੁੱਧ ਬੜੇ ਜ਼ੋਰ ਨਾਲ ਪ੍ਰਚਾਰ ਕੀਤਾ।

ਅਨੰਦ ਕਾਰਜ ਦੀ ਰਸਮ,ਜੋ ਗੁਰੂ ਅਮਰ ਦਾਸ ਜੀ ਨੇ ਅਰੰਭ ਕੀਤੀ ਸੀ,ਇਸ ਲਹਿਰ ਦੇ ਮੋਢਿਆਂ ਨੇ ਬੜੀ ਕਠਨਾਈਆਂ ਨਾਲ ਪਰਚਲਤ ਕੀਤੀ।

ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ ਨੇ ਸਿੰਘ ਸਭਾ ਲਹਿਰ ਦੇ ਉਕਤ ਉਦੇਸ਼ਾਂ ਦੀ ਪੂਰਤੀ ਲਈ ਬੜੇ ਉਪਰਾਲੇ ਕੀਤੇ।

ਇਸ ਸਭਾ ਦੇ ਪੁਰਾਣੇ ਮੈਂਬਰ ਜਾਣਦੇ ਹਨ ਕਿ ਸੁਰਗਵਾਸੀ ਸੰਤ ਗੁਰਬਖਸ਼ ਸਿੰਘ ਜੀ ਨੇ,ਜੋ ਸਭਾ ਦੇ ਪ੍ਰਚਾਰਕ ਸਨ,ਪਿੰਡ ੨ ਫਿਰਕੇ ਮਨਮਤ ਦੇ ਵਿਰੁੱਧ ਪ੍ਰਚਾਰ ਕੀਤਾ। ਸਭਾ ਦੇ ਰਾਗੀ ਜਥੇ,ਜਿਨ੍ਹਾਂ ਵਿਚੋਂ ਭਾ: ਵਰਿਆਮ ਸਿੰਘ ਟੌਹੜਾ ਦਾ ਨਾਂ ਵਰਨਣ ਯੋਗ ਹੈ, ਸਿੰਘ ਸਭਾ ਲਹਿਰ ਦੇ ਮਨੋਰਥਾਂ ਦੀ ਗਿਆਤ ਪਿੰਡਾਂ ਦੀਆਂ ਸੰਗਤਾਂ ਨੂੰ ਕਰਵਾਉਂਦੇ ਹਨ।

ਪਰ ਸ਼ੋਕ ਦੀ ਗੱਲ ਹੈ ਕਿ ਅਸੀਂ ਉਨ੍ਹਾਂ ਹੀ ਕੁਰੀਤਾਂ ਦਾ, ਜਿਨ੍ਹਾਂ ਨੂੰ ਹਟਾਉਣ ਲਈ ਸਿੰਘ ਸਭਾ ਦੇ ਆਗੂਆਂ ਨੇ ਬੜੇ ਕਸ਼ਟ ਝੱਲੇ, ਸ਼ਿਕਾਰ ਹੋ ਰਹੇ ਹਾਂ। ਆਓ ਅਸੀਂ ਇਨ੍ਹਾਂ ਨੂੰ ਤਿਲਾਂਜਲੀ ਦੇ ਕੇ ਪੁਰਾਣੇ ਸਿੰਘ ਸਭੀਆਂ ਦੇ ਪੂਰਨਿਆਂ ਤੇ ਚਲੀਏ।

